# ਸਿੱਖ ਪਛਾਣ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ

**ਡਾ ਗੁਰਮੀਤ ਸਿੰਘ ਸਿੱਧੂ,**
ਰੀਡਰ, ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸਿੱਖਾਂ ਨੂੰ ਆਪਣੀ ਹੋਂਦ ਸਥਾਪਤ ਕਰਨ ਲਈ ਜਨਮ ਤੋਂ ਹੀ ਸਿਧਾਂਤਕ ਅਤੇ ਵਿਹਾਰਕ ਪੱਧਰ 'ਤੇ ਜਦੋਂਜਹਿਦ ਕਰਨੀ ਪਈ ਹੈ। ਦੁਨੀਆਂ ਦੀਆਂ ਸਥਾਪਤ ਧਾਰਮਕ ਪਛਾਣਾਂ ਵਿਚ ਨਵੀਂ ਪਛਾਣ ਦੀ ਸਥਾਪਤੀ ਦਾ ਕਾਰਜ ਸਹਿਜ ਜਾਂ ਸੌਖਾ ਨਹੀਂ ਸੀ ਫਿਰ ਸਿੱਖਾਂ ਨੇ ਆਪਣੀ ਵਿਲੱਖਣ ਪਛਾਣ ਦੇ ਝੰਡੇ ਗੱਡ ਦਿੱਤੇ ਹਨ। ਪਿਛਲੇ ਕੁਝ ਦਹਾਕਿਆਂ ਤੋਂ ਸਿੱਖਾਂ ਨੇ ਦੁਨੀਆਂ ਦੇ ਵੱਖ-ਵੱਖ ਮੁਲਕਾਂ ਵੱਲ ਕੂਚ ਕੀਤਾ ਹੈ ਜਿਸ ਨਾਲ ਸਿੱਖ ਪਛਾਣ ਦਾ ਮਸਲਾ ਸਿੱਖਾਂ ਲਈ ਵਿਸ਼ਵ ਪੱਧਰ ਦਾ ਮਸਲਾ ਬਣਦਾ ਜਾ ਰਿਹਾ ਹੈ। ਇਸਤੋਂ ਇਲਾਵਾ ਵਿਸ਼ਵੀਕਰਨ ਦੀ ਪਰਕਿਰਿਆ ਸਦਕਾ ਵੀ ਸਿੱਖ ਪਛਾਣ ਸਾਹਮਣੇ ਨਵੀਆਂ ਚੁਣੌਤੀਆਂ ਅਤੇ ਸੰਭਾਵਨਾਵਾਂ ਦਰਪੇਸ਼ ਹੋ ਰਹੀਆਂ ਹਨ। ਸੋ ਨਵੀਆਂ ਚੁਣੌਤੀਆਂ ਦੇ ਸਨਮੁੱਖ ਸਿੱਖ ਪਛਾਣ ਦਾ ਮਸਲਾ ਹੋਰ ਗੰਭੀਰ ਹੁੰਦਾ ਜਾ ਰਿਹਾ ਹੈ।

ਸਿੱਖ ਪਛਾਣ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਯੋਗਦਾਨ ਨੂੰ ਸਮਝਣ ਦੀ ਕੋਸ਼ਿਸ਼ ਕਰਦਿਆ ਜਦੋਂ ਅਸੀਂ ਵੱਖ-ਵੱਖ ਵਿਦਵਾਨਾਂ ਵਲੋਂ ਇਸ ਖੇਤਰ ਵਿਚ ਕੀਤੇ ਕਾਰਜਾਂ 'ਤੇ ਝਾਤੀ ਮਾਰਦੇ ਹਾਂ ਤਾਂ ਮੁੱਖ ਤੌਰ 'ਤੇ ਤਿੰਨ ਤਰ੍ਹਾਂ ਦੇ ਵਿਚਾਰ ਸਾਹਮਣੇ ਆਉਂਦੇ ਹਨ। ਪਹਿਲੇ ਉਹ ਵਿਦਵਾਨ ਜਿਹੜੇ ਇਹ ਮੰਨਦੇ ਹਨ ਕਿ ਖ਼ਾਲਸੇ ਦੀ ਸਿਰਜਨਾ ਇਤਿਹਾਸਕ ਪਰਸਥਿਤੀਆਂ ਵਿਚੋਂ ਹੋਈ ਹੈ। ਇਹਨਾਂ ਦੀ ਧਾਰਨਾ ਇਹ ਹੈ ਕਿ ਨੌਵੇ ਗੁਰੂ ਸ੍ਰੀ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਪਿਛੋਂ ਸਿੱਖ ਪਛਾਣ ਨੂੰ ਵਿਲੱਖਣ ਸਰੂਪ ਦੇਣ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਖ਼ਾਲਸੇ ਦੀ ਸਿਰਜਨਾ ਕੀਤੀ ਹੈ। ਦੂਸਰੀ ਵੰਨਗੀ ਵਿਚ ਉਹ ਵਿਦਵਾਨ ਆਉਂਦੇ ਹਨ ਜਿਹੜੇ ਸਿੱਖਾਂ ਦੀ ਵਿਲੱਖਣ ਪਛਾਣ ਨੂੰ ਮੰਨਣ ਤੋਂ ਇਨਕਾਰੀ ਹਨ ਇਹ ਸਿੱਖਾਂ ਨੂੰ ਭਾਰਤੀ ਪਰੰਪਰਾ ਦੀ ਲਗਾਤਾਰਤਾ ਵਿਚ ਸਮਝਣ ਦਾ ਯਤਨ ਕਰਦੇ ਹਨ। ਤੀਸਰੀ ਤਰ੍ਹਾਂ ਦੇ ਵਿਦਵਾਨ ਸਿੱਖ ਪਛਾਣ ਅਤੇ ਖ਼ਾਲਸਾ ਪਛਾਣ ਵਿਚ ਨਿਖੇੜਾ ਕਰਨ ਦਾ ਯਤਨ ਕਰਦੇ ਹਨ। ਇਥੇ ਅਸੀਂ ਇਨ੍ਹਾਂ ਤਿੰਨਾਂ ਵੰਨਗੀਆਂ ਦੇ ਪ੍ਰਤੀਨਿਧ ਵਿਦਵਾਨਾਂ ਖਾਸ ਕਰਕੇ ਜੇ. ਐਸ ਗਰੇਵਾਲ, ਡਬਲਿਊ. ਐਚ. ਮੈਕਲਾਊਡ ਅਤੇ ਹਰਜੋਤ ਉਬਰਾਏ ਦੀਆਂ ਲਿਖਤਾਂ ਵਿਚੋਂ ਕਰਮਵਾਰ ਹਵਾਲੇ ਲੈ ਕੇ ਸਿੱਖ ਪਛਾਣ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਯੋਗਦਾਨ ਨੂੰ ਸਮਝਣ ਦਾ ਯਤਨ ਕਰਾਂਗੇ।

ਸਿੱਖ ਪਛਾਣ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਯੋਗਦਾਨ ਦੇ ਵਿੰਭਿਨ ਪਹਿਲੂਆਂ 'ਤੇ ਗੱਲ ਕੀਤੀ ਜਾ ਸਕਦੀ ਹੈ ਪ੍ਰੰਤੂ ਇਥੇ ਅਸੀਂ ਆਪਣੀ ਗੱਲ ਨੂੰ ਖ਼ਾਲਸੇ ਦੇ ਸੰਕਲਪ ਅਤੇ ਇਸਦੇ ਸਿਧਾਂਤਕ ਅਧਾਰਾਂ ਦੁਆਲੇ ਕੇਂਦਰਤ ਰੱਖਣ ਦਾ ਯਤਨ ਕਰਾਂਗੇ। ਇਸਦੀ ਵਜ੍ਹਾ ਇਹ ਹੈ ਕਿ ਬਹੁਤੇ ਵਿਦਵਾਨਾਂ ਨੇ ਖ਼ਾਲਸਾ ਪੰਥ ਦੀ ਸਿਰਜਨਾ ਦੇ ਕਾਰਜ ਨੂੰ ਇਤਿਹਾਸਕ ਮੋੜ ਦੱਸਿਆ ਹੈ। ਖ਼ਾਲਸੇ ਸਿਧਾਂਤਕ ਅਧਾਰਾਂ ਨੂੰ ਸਮਕਾਲੀ ਪ੍ਰਸੰਗ ਵਿਚ ਵਿਚਾਰਕੇ ਉਹ ਨਾ ਸਿਰਫ ਖ਼ਾਲਸੇ ਦੇ ਮੰਤਵ ਨੂੰ ਸੀਮਤ ਕਰ ਦਿੰਦੇ ਹਨ ਬਲਕਿ ਇਹ ਸੁਚੇਤ ਜਾਂ ਅਚੇਤ ਪੱਧਰ 'ਤੇ ਸਿੱਖ ਅਤੇ ਖ਼ਾਲਸਾ ਪਛਾਣ ਵਿਚ ਫਰਕ ਲੱਭਣ ਦਾ ਯਤਨ ਕਰਦੇ ਹਨ। ਇਨ੍ਹਾਂ ਵਲੋਂ ਇਹ ਕਿਹਾ ਜਾਂਦਾ ਹੈ ਕਿ ਖਾਲਸੇ ਦੀ ਸਿਰਜਨਾ ਇਕ ਇਤਿਹਾਸਕ ਮੋੜ ਸੀ ਪਰ ਇਸਨੂੰ ਮੋੜ ਕਹਿਣਾ ਕਿਸੇ ਤਰ੍ਹਾਂ ਵੀ ਉਚਿਤ ਨਹੀਂ ਹੈ ਕਿਉਂਕਿ ਪੰਜਾਬੀ ਭਾਸ਼ਾ ਵਿਚ ਮੋੜ ਸ਼ਬਦ ਦੇ ਅਰਥ turn, bend, curve ਆਦਿ ਰੂਪ ਵਿਚ ਕੀਤੇ ਜਾਂਦੇ ਹਨ (English-Punjabi Dictionary:701) ਜਦੋਂ ਸਿੱਖ ਪਰੰਪਰਾ ਗੁਰੂ ਜੋਤ ਦੇ ਅਧਿਆਤਮਕ ਅਮਲ ਵਿਚ ਇਕ ਨਿਸ਼ਚਿਤ ਦਿਸ਼ਾ ਵਿਚ ਵਿਕਾਸ ਕੀਤਾ ਹੈ।

ਕਿਸੇ ਵੀ ਭਾਈਚਾਰੇ, ਕੌਮ ਜਾਂ ਧਰਮ ਦੇ ਜੀਵਤ ਰਹਿਣ ਲਈ ਉਸਦੀ ਆਪਣੀ ਪਛਾਣ ਅਹਿਮ ਭੂਮਕਾ ਨਿਭਾਉਂਦੀ ਹੈ ਕਿਉਂਕਿ ਇਸਦਾ ਸਮਾਜਕ ਇਕਮੁਠਤਾ ਵਿਚ ਕੇਂਦਰੀ ਰੋਲ ਹੁੰਦਾ ਹੈ। ਸਭਿਆਚਾਰਕ ਪਛਾਣ ਕੌਮ ਦੀਆਂ ਸਮਾਜਕ ਸੰਸਥਾਵਾਂ ਦੇ ਵਿਲੱਖਣ ਨਕਸ਼ ਉਸਾਰਦੀ ਹੈ, ਜਿਸ ਵਿਚ ਧਰਮ ਵੀ ਸ਼ਾਮਲ ਹੁੰਦਾ ਹੈ। ਵਿਲੱਖਣ ਧਾਰਮਕ ਪਛਾਣ ਤੋਂ ਮਤਲਬ ਕਿਸੇ ਧਰਮ ਦੇ ਵਿਸ਼ਵਾਸ਼ਾਂ ਅਤੇ ਸੰਸਕਾਰਾਂ (beliefs and rituals),ਬਣਤਰ (structure) ਅਤੇ ਕਾਰਜਾਂ (functions), ਤੱਤ (content) ਅਤੇ ਰੂਪ (form) ਵਿਚ ਦੂਸਰੇ ਧਰਮਾਂ ਨਾਲੋਂ ਵਿਲੱਖਣ ਹੋਣਾ ਹੈ। ਸਿੱਖ ਧਰਮ ਦੀ ਵਿਲੱਖਣਤਾ ਨੂੰ ਸਮਝਣ ਲਈ ਵਿਦਵਾਨਾਂ ਖਾਸ ਕਰਕੇ ਇਤਿਹਾਸਕਾਰਾਂ ਵਿਚ ਕਾਫੀ ਵੱਖਰਵੇਂ ਪਾਏ ਜਾਂਦੇ ਹਨ। ਇਸ ਦੀ ਮੁੱਖ ਵਜ੍ਹਾ ਇਹ ਹੈ ਕਿ ਬਹੁਤੇ ਵਿਦਵਾਨਾਂ ਨੇ ਸਿੱਖ ਪਛਾਣ ਦੇ ਸਿਧਾਂਤਕ ਅਧਾਰਾਂ ਨੂੰ ਸਮਝੇ ਬਗੈਰ ਮਹਿਜ 'ਇਤਿਹਾਸਕ ਤੱਥਾਂ' ਦੇ ਅਧਾਰ 'ਤੇ ਨਿਰਨੇ ਲਏ

ਹਨ। ਪ੍ਰਸਿਧ ਇਤਿਹਾਸਕਾਰ ਜੇ. ਐਸ. ਗਰੇਵਾਲ ਲਿਖਦੇ ਹਨ ਕਿ, "ਗੁਰੂ ਗੋਬਿਦ ਸਿੰਘ ਵਲੋਂ 1699 ਵਿਚ ਉਠਾਏ ਗਏ ਕਦਮ ਦਾ ਮਨੋਰਥ ਪੰਥਕ ਫੁੱਟ ਦੀਆਂ ਸਮੱਸਿਆਵਾਂ ਅਤੇ ਸਿਰ 'ਤੇ ਮੰਡਰਾਉਂਣ ਵਾਲੇ ਬਾਹਰਲੇ ਹਮਲੇ ਦਾ ਹੱਲ ਤਲਾਸ਼ ਕਰਨਾ ਸੀ। ਖਾਲਸੇ ਦੀ ਸੰਸਥਾ ਨੇ ਮਸੰਦਾਂ ਦੀ ਵਿਚੋਲਗੀਰੀ ਨੂੰ ਖਤਮ ਕਰ ਦਿੱਤਾ। ਹੁਣ ਤੋਂ ਬਾਅਦ ਹਰ ਸਿੱਖ ਨੂੰ ਗੁਰੂ ਨਾਲ ਸਿੱਧਾ ਸੰਚਾਰ ਕਰਨ ਅਤੇ ਉਸ ਨਾਲ ਉਸਦੇ ਖ਼ਾਲਸਾ ਹੋਣ ਵਾਲਾ ਵਰਤਾਉ ਕਰਨ 'ਤੇ ਜ਼ੋਰ ਦਿੱਤਾ ਗਿਆ (2●●2;26)"। ਇਨ੍ਹਾਂ ਦੀ ਤਰ੍ਹਾਂ ਵੱਖ-ਵੱਖ ਇਤਿਹਾਸਕਾਰਾਂ ਨੇ ਥੋੜ੍ਹੇ ਬਹੁਤੇ ਫਰਕ ਨਾਲ ਇਸ ਮਹੱਤਵਪੂਰਨ ਘਟਨਾ ਨੂੰ ਨੋਟ ਕਰਦਿਆਂ ਇਸਦਾ ਸਬੰਧ ਸਮਕਾਲੀ ਪਰਸਥਿਤੀਆਂ ਨਾਲ ਜੋੜਿਆ ਹੈ।

ਇਸਤੋਂ ਬਿਲਕੁਲ ਉਲਟ ਸਿਰੇ 'ਤੇ ਖੜ੍ਹੇ ਮੈਕਲਾਉਡ ਸਿੱਖ ਪਛਾਣ ਦੀ ਵਿਲੱਖਤਾ ਨੂੰ ਮੰਨਣ ਤੋਂ ਇਨਕਾਰੀ ਹਨ ਉਹ ਸਿੱਖ ਪਰੰਪਰਾ ਨੂੰ ਸੰਤ ਪਰੰਪਰਾ ਨਾਲ ਜੋੜ ਦਿੰਦੇ ਹਨ। ਉਨ੍ਹਾਂ ਦੀ ਪੁਜੀਸ਼ਨ ਨੂੰ ਸਮਝਣ ਲਈ ਇਕੋ ਹਵਾਲਾ ਕਾਫੀ ਹੈ। ਉਹ ਇਹ ਲਿਖਦੇ ਹਨ ਕਿ:

It was Sant tradition, which provided the basis of Guru Nanak's thought, an inheritance which like Kabir, he reinterpreted in the light of his own personality and experience. This is not to imply that he should be regarded as in any sense a disciple of Kabir. There is no sound evidence to support the popular tradition that Guru Nanak met Kabir and little to suggest that he knew any of his works. It is however; clear that Sant tradition was by far the most important element in all that he inherited from his past or absorbed from contemporary patterns" ( Mcleod:1999;157)

ਮੈਕਲਾਉਡ ਨੇ ਇਤਿਹਾਸਕਾਰ ਦੀ ਦ੍ਰਿਸ਼ਟੀ ਨਾਲ ਸਿੱਖ ਪਰੰਪਰਾ ਨੂੰ ਵੇਖਿਆ ਅਤੇ ਸਮਝਿਆ ਹੈ ਅਤੇ ਉਸਨੇ ਸਿੱਖ ਧਰਮ ਦੇ ਅਧਿਆਤਮਕ ਅਤੇ ਸਿਧਾਂਤਕ ਅਧਾਰਾਂ ਵੱਲ ਲੋੜੀਦਾ ਧਿਆਨ ਨਹੀਂ ਦਿੱਤਾ। ਇਸ ਕਰਕੇ ਉਸਨੂੰ ਸੰਤ ਪਰੰਪਰਾ ਨਾਲੋਂ ਸਿੱਖ ਪਰੰਪਰਾ ਦੀ ਵਿਲੱਖਣਤਾ ਘੱਟ ਨਜ਼ਰ ਆਈ ਹੈ। ਪਰ ਇਨ੍ਹਾਂ ਦੋਵਾਂ ਪਰੰਪਰਾਵਾਂ ਦੇ ਅਧਿਐਨ ਤੋਂ ਸਹਿਜੇ ਹੀ ਪਤਾ ਲੱਗ ਜਾਂਦਾ ਹੈ ਕਿ ਸੰਤ ਪਰੰਪਰਾ ਭਾਰਤੀ ਪਰੰਪਰਾ ਨਾਲੋਂ ਅਧਿਆਤਮਕ ਤੌਰ 'ਤੇ ਵੱਖਰੀ ਨਹੀਂ ਸੀ ਅਤੇ ਅਖੀਰ ਵਿਚ ਉਹ ਇਸ ਵਿਚ ਹੀ ਜਜ਼ਬ ਹੋ ਕੇ ਰਹਿ ਗਈ ਹੈ। ਦੂਸਰੇ ਪਾਸੇ ਗੁਰੂ ਨਾਨਕ ਸਾਹਿਬ ਨੇ ਆਪਣੇ ਪਵਿੱਤਰ ਬਚਨਾਂ ਅਤੇ ਵਿਹਾਰ ਰਾਹੀਂ ਜੀਵਨ ਦੇ ਹਰ ਖੇਤਰ ਵਿਚ ਸਿੱਖ ਪਰੰਪਰਾ ਦੀ ਵਿਲੱਖਣ ਬੁਨਿਆਦ ਰੱਖੀ ਅਤੇ ਨਵੀਆਂ ਧਾਰਮਕ ਸੰਸਥਾਵਾਂ ਦੀ ਉਸਾਰੀ ਕੀਤੀ ਹੈ ਜੋ ਸਿੱਖੀ ਨੂੰ ਸਦੀਵੀ ਤਾਜ਼ਗੀ ਬਖਸ਼ਦੀਆਂ ਹਨ।

ਮੈਕਲਾਉਡ ਤੋਂ ਪ੍ਰਭਾਵਿਤ ਹੋ ਤਕਰੀਬਨ ਉਸੇ ਤਰ੍ਹਾਂ ਦੀ ਪਹੁੰਚਵਿਧੀ ਨਾਲ ਹਰਜੋਤ ਉਬਰਾਏ ਨੇ ਸਿੱਖ ਪਛਾਣ ਅਤੇ ਖ਼ਾਲਸਾ ਪਛਾਣ ਨੂੰ ਅਲੱਗ ਕਰਕੇ ਵੇਖਣ ਦਾ ਯਤਨ ਕੀਤਾ ਹੈ। ਉਹ ਇਹ ਮੰਨਦੇ ਹਨ ਕਿ ਸਿੱਖ ਪਰੰਪਰਾ ਦੇ ਮੁਢਲੇ ਦੌਰ ਵਿਚ ਵਿਲੱਖਣ ਧਾਰਮਕ ਹੱਦ-ਬੰਦੀ (boundary) ਸਥਾਪਤ ਕਰਨ ਵੱਲ ਕੋਈ ਬਹੁਤਾ ਧਿਆਨ ਨਹੀਂ ਸੀ। ਉਨ੍ਹਾਂ ਦੀ ਧਾਰਨਾ ਹੈ ਕਿ ਅਠਾਰਵੀਂ ਸਦੀ ਵਿਚ ਖਾਲਸੇ ਦੀ ਚੜ੍ਹਤ ਨਾਲ ਨਾਟਕੀ ਤਬਦੀਲੀ ਆਈ ਹੈ। ਆਪਣੀ ਇਸ ਧਾਰਨਾ ਨੂੰ ਉਹ ਇਉਂ ਬਿਆਨ ਕਰਦੇ ਹਨ: Early-period Sikh tradition did not show much concern for establishing distinct religious boundaries. There was nothing unusual about such a position (if it can called that) within the Indic cultural environment, for as we have seen there was always considerable ambiguity and fluidity when it came to religious identities. However, dramatic change came about with the rise of Khalsa in the eighteenth century; sections of the Sikh population now consciously began to push for a distinct and separate religious culture." (Oberoi: 1995; 24) ਉਬਰਾਏ ਨੇ ਆਪਣਾ ਥਸਿਸ ਕੇਵਲ ਇਤਿਹਾਸਕ ਦ੍ਰਿਸ਼ਟੀ ਨਾਲ ਲਿਖਿਆ ਹੈ ਉਸਨੇ ਇਤਿਹਾਸਕ ਤੱਥਾਂ ਨੂੰ ਸਿੱਖ ਸਿਧਾਂਤਾਂ ਅਤੇ ਸਿੱਖ ਸਿਮਰਤੀ ਨਾਲ ਪਰਖਣ ਦੀ ਘੱਟ ਕੋਸ਼ਿਸ਼ ਕੀਤੀ ਹੈ। ਸਿੱਖ ਅਤੇ ਖ਼ਾਲਸਾ ਪਛਾਣ ਨੂੰ ਨਿਖੇੜਨ ਲਈ ਉਸਨੇ ਅਠਾਰਵੀਂ ਸਦੀ ਦੇ ਸਾਹਿਤ ਵਿਚੋਂ ਹਵਾਲੇ ਦੇ ਕੇ ਆਪਣੀਆਂ ਧਾਰਨਵਾਂ ਨੂੰ ਵਾਜਬ ਠਹਿਰਾਉਂਣ ਦਾ ਯਤਨ ਕੀਤਾ ਹੈ। ਇਤਿਹਾਸਕਾਰ ਵਲੋਂ ਅਜਿਹੇ ਨਤੀਜੇ ਕੱਢਣ ਲਈ ਉਸਦੀ ਪਹੰਚਵਿਧੀ ਜ਼ੁੰਮੇਵਾਰ ਹੈ। ਅਜਿਹੀਆਂ ਧਾਰਨਵਾਂ ਇਸ ਕਰਕੇ ਪੇਸ਼ ਹੋ ਰਹੀਆਂ ਹਨ ਕਿਉਂਕਿ ਸਿੱਖ ਪਛਾਣ ਨਾਲ ਸਬੰਧਤ ਬਹੁਤ ਘੱਟ ਅਕਾਦਮਕ ਕਾਰਜ ਹੋਏ ਹਨ। ਸ਼ਾਇਦ ਇਸ ਮਸਲੇ ਬਾਰੇ ਸਿਧਾਂਤਕ ਸਪੱਸ਼ਟਾ ਦੀ ਘਾਟ ਹੋਣ ਕਰਕੇ ਕਰਕੇ ਸਿੱਖ ਪਛਾਣ ਅਤੇ ਖਾਲਸਾ ਪਛਾਣ ਨੂੰ ਇਕ ਦੂਜੇ ਨਾਲੋਂ ਨਿਖੇੜਨ ਦੀਆਂ ਸੁਚੇਤ ਅਤੇ ਅਚੇਤ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ।

ਇਤਿਹਾਸਕ ਪੱਖ ਤੋਂ ਵੇਖਿਆ ਜਾਵੇ ਤਾਂ ਖ਼ਾਲਸਾ ਪੰਥ ਦੀ ਸਿਰਜਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1699 ਦੀ ਵਿਸਾਖੀ ਵਾਲੇ ਦਿਨ ਕੀਤੀ ਸੀ ਪ੍ਰੰਤੂ ਇਸ ਪੰਥ ਦੀ ਸਿਧਾਂਤਕ ਅਤੇ ਵਿਹਾਰਕ ਬੁਨਿਆਦ ਸ੍ਰੀ ਗੁਰੂ ਨਾਨਕ ਸਹਿਬ ਨੇ ਤਕਰੀਬਨ ਸਵਾ ਦੋ ਸੌ ਸਾਲ ਪਹਿਲਾਂ ਰੱਖ ਦਿੱਤੀ ਸੀ। ਇਸ ਕਾਰਜ ਨੂੰ ਦਸਾਂ ਪਾਤਸ਼ਾਹੀਆਂ ਨੇ ਨੇਪਰੇ ਚਾੜ੍ਹਨ ਵਿਚ ਅਧਿਆਤਮਕ ਯੋਗਦਾਨ ਪਾਇਆ ਹੈ। ਦਸਾਂ ਪਾਤਸ਼ਾਹੀਆਂ ਦੇ ਅਮਲ ਨੇ ਸਿਧਾਂਤਕ ਅਤੇ ਵਿਹਾਰਕ (ਬਾਣੀ ਅਤੇ ਸਿੱਖ ਜੀਵਨ) ਪੱਧਰ 'ਤੇ ਸਿੱਖੀ ਦੇ ਨਕਸ਼ਾਂ ਨੂੰ ਨਿਖਾਰਿਆ ਹੈ। ਸਿੱਖੀ ਨੂੰ ਇਸਦੀ ਮਰਯਾਦਾ ਨੇ ਬੱਝਵੀਂ ਤਾਕਤ ਪ੍ਰਦਾਨ ਕੀਤੀ ਹੈ ਅਤੇ ਜਿਸ ਨਾਲ ਸਿੱਖ ਧਰਮ ਦੀ ਨਿਆਰੀ ਹਸਤੀ ਕਾਇਮ ਹੋਈ ਹੈ। ਸਿੱਖ ਧਰਮ ਦੀ ਵਿਲੱਖਣਤਾ ਦਾ ਮੁੱਢ ਗੁਰੂ ਨਾਨਕ ਸਾਹਿਬ ਨੇ ਆਪਣੇ ਪਹਿਲੇ ਇਲਾਹੀ ਬਚਨ : '*ਨ ਕੋ ਹਿੰਦੂ ਨ ਕੋ ਮੁਸਲਮਾਨ*' ਨਾਲ ਬੰਨ ਦਿੱਤਾ ਸੀ। ਇਸ ਸ਼ਬਦ ਦੇ ਉਚਾਰਨ ਨਾਲ ਗੁਰੂ ਸਾਹਿਬ ਨੇ ਪਹਿਲੋਂ ਸਥਾਪਤ ਦੋਵੇਂ (ਹਿੰਦੂ ਅਤੇ ਇਸਲਾਮਿਕ) ਧਾਰਮਕ ਪਰੰਪਰਾਵਾਂ ਨਾਲੋਂ ਸਿੱਖ ਵਿਸ਼ਵਾਸ਼ ਦੀਆਂ ਰੂਹਾਨੀ ਰਮਜ਼ਾਂ ਖੋਲ੍ਹੀਆਂ ਹਨ।

ਭਾਰਤੀ ਧਾਰਮਕ ਪਰੰਪਰਾਵਾਂ ਵਿਚ ਗੁਰੂ ਸਾਹਿਬਾਨ ਨੇ ਨਵੀਂ ਪਰੰਪਰਾ (ਤੀਸਰੇ ਪੰਥ) ਦੀ ਬਹੁਤ ਮਜਬੂਤ ਬੁਨਿਆਦ ਰੱਖੀ ਹੈ। ਹਿੰਦੂ ਅਤੇ ਮੁਸਲਿਮ ਦੋਵਾਂ ਪੰਰਪਰਾਵਾਂ ਦੇ ਸਮਾਜਕ ਅਤੇ ਧਾਰਮਕ ਵਾਤਾਵਰਨ ਵਿਚ ਨਿਆਰੀ ਹਸਤੀ ਦੇ ਰੂਪ ਵਿਚ ਸਿੱਖ ਪਛਾਣ ਨੂੰ ਵਿਕਸਤ ਕਰਨ ਦੇ ਕਾਰਜ ਨੂੰ ਖੁਦ ਗੁਰੂ ਸਾਹਿਬਾਨ ਨੇ ਨੇਪਰੇ ਚਾੜ੍ਹਿਆ ਹੈ। ਇਸ ਮਕਸਦ ਲਈ ਗੁਰੂ ਸਾਹਿਬਾਨ ਨੇ ਨਵੇਂ ਆਚਰਨ ਨਾਲ ਨਵੇਂ ਮਨੁੱਖ (ਗੁਰਮੁੱਖ) ਦੀ ਉਸਾਰੀ ਕੀਤੀ ਹੈ। ਗੁਰੂ ਸਾਹਿਬਾਨ ਨੇ ਇਸ ਨਵੇਂ ਮਨੁੱਖ ਦੇ ਵਿਸ਼ਵਾਸ਼ ਅਤੇ ਰਹਿਤ ਰਾਹੀਂ ਨਵਾਂ ਪੰਥ ਤਿਆਰ ਕੀਤਾ ਹੈ ਜਿਸ ਵਿਚ ਹਰ ਵਿਅਕਤੀ ਸਰਬੱਤ ਦੇ ਭਲੇ ਲਈ ਆਪਣੇ ਆਪ ਨੂੰ ਗੁਰੂ ਅਗੇ ਸਮਰਪਤ ਹੋ ਕੇ ਅਤੇ ਗੁਰੂ ਦੇ ਨਾਮ ਨਾਲ ਜੁੜਕੇ ਚੜ੍ਹਦੀਆਂ ਕਲਾਂ ਵਿਚ ਰਹਿੰਦਾ ਹੈ। ਗੁਰੂ ਵਲੋਂ ਸਾਜੀ ਇਸ ਪਛਾਣ ਨੂੰ ਮੇਟਣ ਜਾਂ ਆਪਣੇ ਵਿਚ ਜ਼ਜ਼ਬ ਕਰਨ ਲਈ ਸਥਾਪਤ ਪਛਾਣਾਂ ਨੇ ਵੱਖ-ਵੱਖ ਪੱਧਰਾਂ 'ਤੇ ਬਹੁਤ ਯਤਨ ਕੀਤੇ ਹਨ ਪ੍ਰੰਤੂ ਸਿੱਖ-ਪੰਥ ਦੀ ਅੰਦਰੂਨੀ ਮਜਬੂਤੀ ਨੇ ਬਾਹਰੀ ਹਮਲਿਆਂ ਦਾ ਸਿਦਕਦਿਲੀ ਨਾਲ ਮੁਕਾਬਲਾ ਕੀਤਾ ਹੈ। ਅਦੰਰੂਨੀ ਹਮਲਿਆਂ ਤੋਂ ਬਚਾਉਣ ਲਈ ਗੁਰਬਾਣੀ ਸਿੱਖੀ ਲਈ ਹਮੇਸ਼ਾਂ ਸਹਾਈ ਰਹੀ ਹੈ ਅਤੇ ਬਹਾਰੀ ਹਮਲਿਆਂ ਸਮੇਂ ਸਿੱਖਾਂ ਦੇ ਸੰਘਰਸ਼ਮਈ ਜੀਵਨ ਵਿਚ ਗੁਰੂ ਇਹਨਾਂ ਦੇ ਅੰਗ-ਸੰਗ ਰਿਹਾ ਹੈ। ਹਿੰਦੂ ਅਤੇ ਮੁਸਲਿਮ ਧਾਰਮਕ ਪਰੰਪਰਾਵਾਂ ਦੇ ਬਰਾਬਰ ਉੱਭਰ ਰਹੀ ਇਸ ਪਛਾਣ ਨੂੰ ਮੁੱਢ ਤੋਂ ਹੀ ਦੋਵੇਂ ਧਿਰਾਂ ਨੇ ਆਪੋ-ਆਪਣੇ ਪੱਧਰ 'ਤੇ ਜ਼ਜ਼ਬ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਸਨ ਜਿਨਾਂ ਦੀ ਸ਼ੁਰੂਆਤ ਗੁਰੂ ਨਾਨਕ ਸਾਹਿਬ ਦੇ ਸਮੇਂ ਹੀ ਹੋ ਗਈ ਸੀ । ਗੁਰੂ ਨਾਨਕ ਸਾਹਿਬ ਦੇ ਜੋਤੀ-ਜੋਤ ਸਮਾਉਣ ਵੇਲੇ ਇਨ੍ਹਾਂ ਧਿਰਾਂ ਨੇ ਗੁਰੂ ਨੂੰ ਅਪਣਾਉਣ ਦੇ ਯਤਨ ਕੀਤੇ ਸਨ ਜਿਸਦਾ ਵੇਰਵਾ 'ਜਨਮ ਸਾਖੀ' ਸਾਹਿਤ ਵਿਚ ਦਰਜ ਹੈ ਕਿ ਹਿੰਦੂ ਅਤੇ ਮੁਸਲਮਾਨ ਦੋਵਾਂ ਫਿਰਕਿਆਂ ਦੇ ਲੋਕ ਗੁਰੂ ਜੀ ਉਪਰ ਆਪਣਾ ਅਧਿਕਾਰ ਜਮਾਉਂਣ ਲੱਗੇ ਸਨ:

"ਮੁਸਲਮਾਨ ਲਗੇ ਆਖਣਿ: 'ਅਸੀਂ ਦਬਹਿੰਗੇ। ਅਤੇ ਹਿੰਦੂ ਲਾਗੇ ਆਖਣਿ: ਜੋ 'ਅਸੀਂ ਜਲਾਹਾਂਗੇ'। ਤਬ ਬਾਬੇ ਆਖਿਆ: ਜੋ ਤੁਸੀਂ ਦੁਹਾਂ ਵਲੀ ਫੁਲ ਰਖਹ ਦਾਹਣੀ ਵਲਿ ਹਿੰਦੂਆਂ ਕੇ ਰਖਹ, ਅਤੇ ਬਾਵੀ ਵਲਿ ਮੁਸਲਮਾਨਾਂ ਕੇ ਰਖਹੁ, ਜਿਸ ਦੇ ਭਲਕੇ ਹਰੇ ਰਹਿਨਗੇ, ਜੇ ਹਿੰਦੂਆਂ ਕੇ ਹਰੇ ਰਹਿਨ ਤਾਂ ਜਾਲਹਿੰਗੇ ਅਤੇ ਜੋ ਮੁਸਲਮਨਾਂ ਕੇ ਹਰੇ ਰਹਿਨਗੇ ਤਾਂ ਦਬਹਿੰਗੇ । ਤਬ ਬਾਬੈ ਸੰਗਤਿ ਨੂੰ ਹੁਕਮੁ ਕੀਤਾ, 'ਕੀਰਤਨ ਪੜਹੁ' । ਤਬ ਸੰਗਤਿ ਲਗੀ ਕੀਰਤਨੁ ਪੜਣਿ ।। ਰਾਗ ਗਾਉੜੀ ਪੂਰਵੀ ਮਹਲਾ।।1।। ਜਬ ਸਲੋਕ ਪੜਿਆ, ਤਬਿ ਬਾਬੈ ਚਾਦਰ ਉਪਰਿ ਲੈ ਕਰਿ ਸੁਤਾ । ਸੰਗਤਿ ਮਥਾ ਟੇਕਿਆ । ਜਬ ਚਾਦਰ ਉਠਾਵਨਿ ਤਾ ਕੁਛੁ ਨਾਹੀ । ਤਦਹੁ ਫੁਲ ਦੁਹਾਂ ਕੇ ਹਰੇ ਰਹੈ । ਹਿੰਦੂ ਆਪਣੇ ਲੈ ਗਰੇ ਅਤੇ ਮੁਸਲਮਾਨ ਆਪਣੇ ਲੈ ਗਏ (ਪੁਰਾਤਨ ਜਨਮ ਸਾਖੀ : 2●7-●8)

ਸਿੱਖ ਇਤਿਹਾਸਕਾਰਾਂ ਨੇ ਦੋਵਾਂ ਧਰਮਾਂ ਦੇ ਲੋਕਾਂ ਵਲੋਂ ਗੁਰੂ ਨਾਨਕ ਸਾਹਿਬ ਨੂੰ ਅਪਨਾਉਣ ਦੀ ਇਸ ਘਟਨਾ ਦੇ ਅਧਾਰ 'ਤੇ ਇਹ ਨਤੀਜਾ ਕੱਢਿਆ ਹੈ ਕਿ ਗੁਰੂ ਜੀ ਸਭ ਧਰਮਾਂ ਦੇ ਲੋਕਾਂ ਲਈ ਪਿਆਰ ਅਤੇ ਸਤਿਕਾਰ ਦੇ ਪਾਤਰ ਸਨ। ਇਹ ਤੱਥ ਉਹਨਾਂ ਦੀ ਬਾਣੀ ਮੁਤਾਬਕ ਵੀ ਸਹੀ ਹੈ ਕਿ ਉਨ੍ਹਾਂ ਦੀਆਂ ਨਜ਼ਰਾਂ ਵਿਚ ਸਭ ਮਤਾਂ, ਵਿਸ਼ਵਾਸ਼ਾਂ ਅਤੇ ਭਾਈਚਾਰਿਆਂ ਦੇ ਲੋਕ ਬਰਾਬਰ ਸਨ। ਦੋਵਾਂ ਧਰਮਾਂ (ਹਿੰਦੂਆਂ ਅਤੇ ਮੁਸਲਮਾਨਾਂ) ਦੇ ਫੁਲਾਂ ਦੇ ਹਰੇ ਰਹਿਣ ਦੇ ਪ੍ਰਤੀਕ ਤੋਂ ਵੀ ਇਹ ਵੀ ਪਤਾ ਲੱਗਦਾ ਹੈ ਕਿ ਸਿੱਖ ਪਛਾਣ ਇਹਨਾਂ ਦੋਵੇਂ ਧਰਮਾਂ ਦੀਆਂ ਪਰੰਪਰਾਵਾਂ ਵਿਚੋਂ ਕਿਸੇ ਇਕ ਦੀ ਸਾਖ ਜਾਂ ਲਗਾਤਾਰਤਾ ਨਹੀਂ ਹੈ। ਗੁਰੂ ਨਾਨਕ ਸਾਹਿਬ ਨੇ ਬਿਲਕੁਲ ਨਵੇਂ ਵਿਸ਼ਵਾਸ਼ (ੴ) ਨਾਲ ਸਿੱਖ ਧਰਮ ਦੀ ਨੀਂਹ ਰੱਖੀ ਜਿਹੜਾ ਕਾਲ ਅਤੇ ਸਥਾਨ ਦੀਆਂ ਹੱਦਬੰਦੀਆਂ ਤੋਂ ਪਾਰ ਮਨੁੱਖੀ ਗੌਰਵ ਅਤੇ ਮੁਕਤੀ ਲਈ ਨਵੇਂ ਸਰਵ-ਸਾਂਝੇ ਭਾਈਚਾਰੇ ਨੂੰ ਇਕਜੁੱਟ ਕਰਨ ਦਾ ਅਧਾਰ ਬਣਿਆ ਹੈ। ਮਨੁੱਖੀ ਮਨਾਂ ਉੱਤੇ ਸਦੀਆਂ ਤੋਂ ਪਈ ਅੰਧ-ਵਿਸ਼ਵਾਸ਼ਾਂ ਦੀ ਧੂੜ ਨੂੰ ਦੂਰ ਕਰਨ ਅਤੇ ਸੋਚ ਦੁਆਲੇ ਫੈਲੀ ਅੰਧਕਾਰ ਕੰਧ ਨੂੰ ਤੋੜਨ ਲਈ ਗਿਆਨ ਦੇ ਨਵੇਂ ਸੂਰਜ ਦੀ ਰੋਸ਼ਨੀ ਨਾਲ ਲੈਸ ਇਸ ਨਵੇਂ ਪੰਥ ਦਾ ਅਗਾਜ਼ ਹੋਇਆ ਹੈ। ਸਿੱਖੀ

ਦੇ ਇਸ ਨਵੇਂ ਵਿਸ਼ਵਾਸ਼ ਦੀਆਂ ਕਿਰਨਾਂ ਨਾਲ ਇਸ ਜੱਗ ਵਿਚ ਚਾਨਣ ਹੋਇਆ ਹੈ ਜਿਸ ਨੂੰ ਭਾਈ ਗੁਰਦਾਸ ਜੀ ਨੇ ਇਸ ਤਰਾਂ ਬਿਆਨ ਕੀਤਾ ਹੈ,

"ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ ।
ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ ।
ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ ।
ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ ।
ਸਿਧਾਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ ਜੇ ਕੋਆ ।
ਘਰਿ ਘਰਿ ਅੰਦਰ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ ।
ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ ।
ਗੁਰਮੁਖਿ ਕਲਿ ਵਿਚਿ ਪਰਗਟ ਹੋਆ । (ਭਾਈ ਗੁਰਦਾਸ : ਵਾਰ,1।27)

ਮਨੁੱਖੀ ਮੁਕਤੀ ਲਈ ਅੰਧਕਾਰ ਦੇ ਖਾਤਮੇ ਲਈ ਗਿਆਨ ਦੇ ਇਸ ਨਵੇਂ ਸੂਰਜ ਦੀਆਂ ਕਿਰਨਾਂ ਦੀ ਰੋਸ਼ਨੀ ਨਾਲ ਸਦੀਆਂ ਦੀ ਨੀਂਦ ਤੋਂ ਜਾਗੇ ਲੋਕ ਉਸ ਦਾ ਜਸ ਗਾਉਣ ਲੱਗੇ, ਮਨੁੱਖੀ ਦੇਹ ਅਤੇ ਸਮਾਜ ਧਰਮਸਾਲ ਵਿਚ ਤਬਦੀਲ ਹੋ ਗਏ। ਸਿੱਖੀ ਦੇ ਜਿਹੜੇ ਸੂਰਜ ਦੇ ਪ੍ਰਗਟ ਹੋਣ ਦੇ ਵੇਰਵੇ ਭਾਈ ਗੁਰਦਾਸ ਜੀ ਦਿੰਦੇ ਹਨ ਉਸਦੀ ਰੋਸ਼ਨੀ ਨਾਲ (ਦਸਵੇਂ ਨਾਨਕ ਦੇ ਜਾਮੇ ਵਿਚ) ਅਕਾਲ ਪੁਰਖ ਦੀ ਫੌਜ ਦੇ ਰੂਪ ਵਿਚ ਖ਼ਾਲਸਾ ਪੰਥ ਉਸਰਿਆ ਹੈ। ਖ਼ਾਲਸੇ ਦੇ ਉਸਰਨ ਤਕ ਸਿੱਖ ਅਮਲ ਨੇ ਦਸ ਪਾਤਸ਼ਾਹੀਆਂ ਦਾ ਰੂਹਾਨੀ ਸਫਰ ਤਹਿ ਕੀਤਾ ਹੈ। ਖਾਲਸੇ ਦੇ ਸ਼ਬਦਾਇਕ ਅਰਥ ਕੀਤੇ ਜਾਣ ਤਾਂ ਇਸਤੋਂ ਭਾਵ ਗੁਰੂ ਨਾਲ ਖ਼ਾਲਸੇ ਦੇ ਸਿਧੇ ਅਤੇ ਸ਼ੁੱਧ ਸੰਪਰਕ/ਮੇਲ ਤੋਂ ਹੈ। ਖ਼ਾਲਸੇ ਦੀ ਸਿਰਜਨਾ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਅਤੇ ਚੇਲੇ ਦਰਮਿਆਨ ਪਈਆਂ ਪਰੰਪਰਾਗਤ ਦੂਰੀਆਂ ਨੂੰ ਖਤਮ ਕਰ ਦਿੱਤਾ ਹੈ। ਇਸ ਦੂਰੀ ਨੂੰ ਮੇਟਣ ਦੇ ਸਿਧਾਂਤਕ ਅਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਹੋਏ ਹਨ। ਮਨੁੱਖ ਅਤੇ ਪ੍ਰਮਾਤਮਾ ਦੇ ਆਪਸੀ ਰਿਸ਼ਤੇ ਵਿਚਕਾਰ ਪਈਆਂ ਰੂਹਾਨੀ ਵੰਡੀਆਂ ਅਤੇ ਦੂਰੀਆਂ ਨੂੰ ਬਾਣੀ ਦੇ ਸੰਦੇਸ਼ ਵਿਚ ਕੋਈ ਥਾਂ ਨਹੀਂ ਹੈ। ਗੁਰੂ ਨਾਨਕ ਸਾਹਿਬ ਜੀ ਸਪਸ਼ਟ ਸੰਦੇਸ਼ ਹੈ:

ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ਜਹਿ ਦੇਖਾ ਤਹ ਅਵਰੁ ਨ ਕੋਇ (ਸ੍ਰੀ ਗੁਰੁ ਗ੍ਰੰਥ ਸਾਹਿਬ 656)

ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਸਿਧਾਤਾਂ ਨੂੰ ਅਮਲ ਵਿਚ ਲਾਗੂ ਕਰਦਿਆਂ ਇਹ ਸਪਸ਼ਟ ਕੀਤਾ ਹੈ:

ਖ਼ਾਲਸਾ ਮੇਰੋ ਰੂਪ ਹੈ ਹੈ ਖਾਸ।
ਖ਼ਾਲਸੇ ਮਹਿ ਹਉਂ ਕਰਉਂ ਨਿਵਾਸ। (ਸ੍ਰੀ ਸਰਬਲੋਹ 667)

ਇਤਿਹਾਸ ਦੇ ਹਵਾਲੇ ਨਾਲ ਅਸੀਂ ਇਹ ਜਾਣਦੇ ਹਾਂ ਕਿ ਖ਼ਾਲਸੇ ਦੀ ਸਿਰਜਨਾ ਮੌਕੇ ਗੁਰੂ ਜੀ ਨੇ ਸਜੇ ਦੀਵਾਨ ਵਿਚੋਂ ਪੰਜ ਸਿਰਾਂ ਦੀ ਮੰਗ ਕੀਤੀ ਸੀ। ਗੁਰੂ ਜੀ ਦੀ ਇਹ ਮੰਗ ਸਿੱਖਾਂ ਵਿਚੋਂ ਅਮਲੀ ਤੌਰ 'ਤੇ ਮੌਤ ਦਾ ਭੈ ਖਤਮ ਕਰਨ ਲਈ ਸੀ ਜਦੋਂ ਕਿ ਸਿਧਾਂਤਕ ਪੱਧਰ 'ਤੇ ਬਾਣੀ ਰਾਹੀਂ ਗੁਰੂ ਨਾਨਕ ਸਾਹਿਬ ਨੇ ਪਹਿਲਾਂ ਤੋਂ ਹੀ ਇਹ ਸਪਸ਼ਟ ਕੀਤਾ ਹੋਇਆ ਹੈ ਕਿ ਉਨ੍ਹਾਂ ਦੇ ਪ੍ਰੇਮ-ਮਾਰਗ (ਸਿੱਖੀ) ਦੇ ਪਾਂਧੀ ਬਣਨ ਵਾਲੇ ਆਪਣਾ ਸੀਸ ਤਲੀ 'ਤੇ ਧਰਕੇ ਆਉਣ:

"ਜਉ ਤਉ ਪ੍ਰੇਮ ਖੇਲਣ ਕਾ ਚਾਉ ।। ਸਿਰੁ ਧਰੁ ਤਲੀ ਗਲੀ ਮੇਰੀ ਆਉ
ਇਤੁ ਮਾਰਗਿ ਪੈਰੁ ਧਰੀਜੈ ।। ਸਿਰੁ ਦੀਜੈ ਕਾਣਿ ਨ ਕੀਜੈ (ਸ੍ਰੀ ਗੁਰੂ ਗੰਥ ਸਾਹਿਬ,1412)

ਗੁਰੂ ਨੇ ਜਿਥੇ ਆਪਣੇ ਸਿੱਖਾਂ ਤੋਂ ਉਮੀਦ ਕੀਤੀ ਉਥੇ ਉਹਨਾਂ ਆਪਣੇ ਪੰਜਵੇ ਜਾਮੇ ਵਿਚ ਖੁਦ ਇਸ ਉਮੀਦ 'ਤੇ ਪ੍ਰਵਾਨ ਚੜ੍ਹ ਕੇ ਸਿੱਖਾਂ ਦਾ ਮਾਰਗ-ਦਰਸ਼ਨ ਕੀਤਾ ਹੈ। ਇਸੇ ਲੜੀ ਵਿਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਸਿੱਖਾਂ ਨੂੰ ਅਦੁੱਤੀ ਕੁਰਬਾਨੀ ਦਾ ਸਬਕ ਸਿਖਾਉਂਦੀ ਹੈ। ਸਿੱਖੀ ਦੀ ਪਰਖ ਲਈ ਜਦੋਂ ਵੀ ਇਮਤਿਹਾਨ ਦੀ ਘੜੀ ਆਈ ਤਾਂ ਗੁਰੂ ਖੁਦ ਉਸ ਪਰਖ ਲਈ ਪੇਸ਼ ਹੋਏ ਅਤੇ ਸਿੱਖ ਜੀਵਨ ਲਈ ਸ਼ਹਾਦਤ ਦੇ ਉੱਚੇ ਅਤੇ ਸੁੱਚੇ ਕੀਰਤੀਮਾਨ ਸਥਾਪਿਤ ਕੀਤੇ ਹਨ।

ਗੁਰੂ ਜੋਤ ਦੀ ਜੀਵਤ ਅਗਵਾਈ ਵਿਚ ਸਿੱਖਾਂ ਨੇ ਆਪਣੇ ਵਿਸ਼ਵਾਸ਼ ਅਤੇ ਵਿਵਹਾਰਕ ਜੀਵਨ ਵਿਚ ਗੁਰੂ ਦੇ ਹੁਕਮ ਅਤੇ ਉਸਦੀ ਰਜ਼ਾ ਵਿਚ ਰਹਿਣ ਦੀ ਜਾਚ ਸਿੱਖੀ ਹੈ। ਮਨੁੱਖੀ ਜੀਵਨ ਅਮਲ ਵਿਚ ਜਿਥੇ ਕਿਤੇ ਵੀ ਪੂਰਵਲੀਆਂ ਰਸਮਾਂ ਰੋਕ ਬਣੀਆਂ ਤਾਂ ਗੁਰੂ ਸਾਹਿਬਾਨ ਨੇ ਖੁਦ ਅਗਵਾਈ ਕਰਕੇ ਉਨਾਂ ਦਾ ਬਦਲ ਪੇਸ਼ ਕੀਤਾ ਅਤੇ ਸਿੱਖ ਰਹਿਤ ਦੇ ਹਰ ਪੱਖ ਨੂੰ ਖੁਦ ਨਵੇਂ ਸਿਰੇ ਤੋਂ ਵਿਉਂਤਿਆ ਅਤੇ ਸਿਰਜਿਆ ਹੈ। ਇਸ ਨਵੀਂ ਸਿਰਜਨਾ ਦਾ ਉਚਤਮ ਪੜਾਅ ਸਿੱਖੀ ਦਾ ਖ਼ਾਲਸਾਈ ਰੂਪ ਹੈ ਜਿਸ ਨਾਲ ਸਿੱਖ ਪਛਾਣ ਦੇ ਨਕਸ਼ ਵਧੇਰੇ ਸਪਸ਼ਟ ਅਤੇ ਨਿਖਰਵੇਂ ਰੂਪ ਵਿਚ ਸੰਸਾਰ ਦੇ ਸਾਹਮਣੇ ਆਏ ਹਨ। ਸਿੱਖੀ ਦੀ

ਖ਼ਾਲਸਾਈ ਪਛਾਣ ਸਦਕਾ ਗੁਰੂ ਸਿਧਾਂਤਾਂ ਅਤੇ ਗੁਰੂ ਅਮਲ ਨੂੰ ਬਰਕਰਾਰ ਰੱਖਣ ਵਿਚ ਸਿੱਖ ਕਾਮਯਾਬ ਸਿੱਧ ਹੋ ਰਹੇ ਹਨ ਅਤੇ ਸਿੱਖੀ ਨੂੰ ਕੋਈ ਹੋਰ ਪਛਾਣ ਆਪਣੇ ਕਲਾਵੇ ਵਿਚ ਨਹੀਂ ਲੈ ਸਕੀ। ਸਿੱਖੀ ਦੀ ਖ਼ਾਲਸਾਈ ਪਛਾਣ ਸਥਾਪਤ ਪਛਾਣਾਂ ਦੀਆਂ ਨਜ਼ਰਾਂ ਵਿਚ ਰੋੜਾ ਸੀ। ਇਸ ਕਰਕੇ ਸਿੱਖਾਂ ਨੂੰ ਆਪਣੀ ਹੋਂਦ ਬਚਾਉਣ ਲਈ ਬਹੁਤ ਕਠਿਨ ਅਤੇ ਤਬਾਹਕੁੰਨ ਸਥਿਤੀਆਂ ਵਿਚੋਂ ਗੁਜ਼ਰਨਾ ਪਿਆ ਹੈ। ਬੰਦਾ ਸਿੰਘ ਬਹਾਦਰ ਅਤੇ ਉਸਦੇ ਸਾਥੀਆਂ ਦੀ ਸ਼ਹਾਦਤ ਤੋਂ ਪਿਛੋਂ ਦੇ ਭਿਆਨਕ ਦੌਰ ਵਿਚ ਸਿੱਖੀ ਸਰੂਪ ਨੇ ਸਿੱਖੀ ਦੀ ਹੋਂਦ ਨੂੰ ਬਚਾਉਣ ਵਿਚ ਇਤਿਹਾਸਕ ਯੋਗਦਾਨ ਪਾਇਆ ਹੈ। ਸਿੱਖੀ ਸਰੂਪ ਤੋਂ ਬਗੈਰ ਅਜਿਹੇ ਕਠਿਨ ਹਾਲਤਾਂ ਵਿਚ ਸਿੱਖੀ ਦੇ ਨਿਸ਼ਾਨਾਂ ਅਤੇ ਨਕਸ਼ਾਂ ਨੂੰ ਪਛਾਣਨਾ ਮੁਸ਼ਕਿਲ ਹੋ ਜਾਣਾ ਸੀ । ਸਿੱਖੀ ਦੀ ਖ਼ਾਲਸਾਈ ਪਛਾਣ ਦਾ ਨਤੀਜਾ ਹੈ ਕਿ ਅੱਜ ਸਿੱਖ-ਪੰਥ ਦੇ ਨਿਸ਼ਾਨ ਸੰਸਾਰ ਭਰ ਵਿਚ ਝੂਲ ਰਹੇ ਹਨ।

ਸਿੱਖੀ ਦੀ ਖ਼ਾਲਸਾਈ ਪਛਾਣ ਦੇ ਸਥਾਪਤ ਹੋ ਜਾਣ ਤੋਂ ਅਗਲਾ ਪੜਾਅ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੁਰੂ ਰੂਪ ਵਿਚ ਪੇਸ਼ ਹੋਣਾ ਹੈ। ਗੁਰੂ ਜੋਤ ਦੇ ਅਮਲ ਦੀ ਸੰਪੂਰਨਤਾ ਹੋਣ 'ਤੇ ਪੰਥ ਦੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸਭ ਸਿੱਖਾਂ ਨੂੰ ਇਹ ਆਦੇਸ਼ ਦਿੱਤਾ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਮੰਨਣ। ਉਸ ਸਮੇ ਤੋਂ ਗੁਰੂ ਬਚਨਾਂ ਉੱਤੇ ਚੱਲਦਾ ਸਿੱਖ-ਪੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਅਗਵਾਈ ਪ੍ਰਾਪਤ ਕਰ ਰਿਹਾ ਹੈ। ਸਿੱਖਾਂ ਦੀ ਅਧਿਆਤਮਕ ਪਛਾਣ ਦਾ ਕੇਂਦਰ ਗੁਰੂ ਗ੍ਰੰਥ ਸਾਹਿਬ ਹੈ ਜਿਸ ਦੇ ਓਟ ਆਸਰੇ ਨਾਲ ਸਿੱਖ ਆਪਣੀ ਵਿਲੱਖਤਾ ਬਰਕਰਾਰ ਰੱਖਣ ਵਿਚ ਕਾਮਯਾਬ ਹੋਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਲਈ ਪਵਿੱਤਰ ਸ਼ਕਤੀ (energy) ਪ੍ਰਦਾਨ ਕਰਦਾ ਹੈ। ਰੁਡੋਲਫ ਓਟੋ ਪਵਿੱਤਰ ਸ਼ਕਤੀ ਨੂੰ ਧਾਰਮਕ ਅਨੁਭਵ ਦਾ ਜ਼ਰੂਰੀ ਤੱਤ ਮੰਨਦਾ ਹ (Otto:1961;23) ਸਿੱਖਾਂ ਲਈ ਨਾਮ ਇਕ ਅਜਿਹੀ ਤਾਕਤ ਹੈ ਜੋ ਦੁਨਿਆਵੀ ਤੋਂ ਵਿਲੱਖਣ ਅਤੇ ਸਦੀਵੀ ਹੈ। ਅਧਿਆਤਮਕ ਜੀਵਨ ਵਿਚ ਵਿਲੱਖਣ ਪਛਾਣ ਦੇ ਨਾਲ-ਨਾਲ ਵਿਵਹਾਰਕ ਜੀਵਨ ਵਿਚ ਸਿੱਖ ਰਹਿਤ ਨੇ ਸਮਾਜਕ ਅਤੇ ਸਭਿਆਚਾਰਕ ਖੇਤਰ ਵਿਚ ਸਿੱਖਾਂ ਦੀ ਅੱਡਰੀ ਪਛਾਣ ਬਣਾਉਣ ਵਿਚ ਰੋਲ ਅਦਾ ਕੀਤਾ ਹੈ। ਸਿੱਖ ਵਿਸ਼ਵਾਸ਼ ਦੁਆਲੇ ਸਿੱਖਾਂ ਲਈ ਜੀਵਨ ਦੀ ਸੱਚੀ ਅਤੇ ਸੁੱਚੀ ਰਹਿਤ ਦੀ ਉਸਾਰੀ ਖੁਦ ਸਤਿਗੁਰ ਨੇ ਕੀਤੀ ਹੈ। ਭਾਈ ਜੋਧ ਸਿੰਘ ਰਹਿਤ ਨੂੰ ਸਿੱਖੀ ਦੀ ਤਾਕਤ ਮੰਨਦੇ ਹੋਏ ਲਿਖਦੇ ਹਨ, "ਰਹਿਤ ਵਿਚ ਬੱਝਾ ਸਿੱਖ ਸਵਾ ਲੱਖ ਦੇ ਬਰਾਬਰ ਹੋ ਗਿਆ। ਇਹ ਦਾਇਰੇ ਦੀ ਤੰਗੀ ਨਹੀਂ ਸੀ ਇਹ ਸਤਾ ਨੂੰ ਉਸ ਹੱਦ ਤਕ ਲਿਆਉਣਾ ਸੀ ਜਿਥੇ ਉਹ ਕਿਰਿਆ ਦੇ ਰੂਪ ਵਿਚ ਪ੍ਰਗਟ ਹੋ ਸਕੇ । ਖ਼ਾਲਸਾ ਕਿਸੇ ਖਾਸ ਲੋੜ ਨੂੰ ਪੂਰਾ ਕਰਨ ਲਈ ਨਹੀਂ ਸੀ, ਖਾਲਸਾ ਉਸ ਆਦਰਸ਼ ਨੂੰ ਸਦਾ ਕਾਇਮ ਰੱਖਣ ਲਈ ਹੈ ਜੋ ਸਤਿਗੁਰਾਂ ਨੇ ਮਨੁੱਖ ਜਾਤੀ ਦੇ ਸਾਹਮਣੇ ਰੱਖਿਆ । ਖ਼ਾਲਸਾ ਗੁਰੂ ਦਾ ਖਾਸ ਰੂਪ ਤੇ ਅਟੱਲ ਹੈ (ਜੋਧ ਸਿੰਘ: 199●;265)"।

ਸਿੱਖ ਰਹਿਤ ਦੀ ਅਗਵਾਈ ਸਿੱਖ ਵਿਸ਼ਵਾਸ਼ ਨੇ ਕੀਤੀ ਹੈ ਜੋ ਸੰਗਠਤ ਰੂਪ ਵਿਚ ਗੁਰਬਾਣੀ ਰਾਹੀਂ ਸਿੱਖਾਂ ਕੋਲ ਪਹੁੰਚਿਆ ਹੈ। ਸਿੱਖ ਵਿਸ਼ਵਾਸ਼ ਨੂੰ ਸੰਸਥਾਈ ਰੂਪ ਦੇਣ ਦੇ ਇਰਾਦੇ ਨਾਲ ਗੁਰਬਾਣੀ ਦੀ ਰਚਨਾ ਅਤੇ ਹੋਰਨਾਂ ਬਾਣੀਕਾਰਾਂ ਦੀਆਂ ਰਚਨਾਵਾਂ ਨੂੰ ਇਕੱਠਾ ਕਰਨ ਅਤੇ ਇਹਨਾਂ ਦੀ ਸੰਪਾਦਨਾ ਕਰਨ ਉਪਰੰਤ ਇਸ ਨੂੰ ਗੁਰੂ ਰੂਪ ਵਿਚ ਪੇਸ਼ ਕਰਨਾ ਸੀ। ਗੁਰਮਤਿ ਦੀ ਇਹ ਵੀ ਵਿਲੱਖਤਾ ਹੈ ਕਿ ਸ਼ਬਦ ਨੂੰ ਗੁਰੂ ਮੰਨਿਆ ਗਿਆ ਹੈ। ਸ਼ਬਦ ਦਾ ਸੰਸਥਾਈ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ, ਜਿਸਦੀ ਰਹਿਨੁਮਾਈ ਹੇਠ ਅੱਜ ਤਕ ਸਿੱਖ ਧਰਮ ਜੀਵਤ ਹੈ ਅਤੇ ਇਹ ਜੀਵਤ ਰਹੇਗਾ।

ਸਿੱਖ ਇਸ ਕਰਕੇ ਵਡਭਾਗੇ ਹਨ ਕਿ ਗੁਰੂ ਸਿੱਖਾਂ ਦੇ ਅੰਗ-ਸੰਗ ਹੈ ਸਿੱਖੀ ਲਈ ਇਹ ਬਾਹਰੀ, ਪੈਗੰਬਰੀ ਜਾਂ ਦੇਵਤਾਈ ਤਾਕਤ ਨਾਲੋਂ ਨਿਆਰਾ ਹੈ। ਸਿੱਖੀ ਵਿਚ ਗੁਰਗੱਦੀ ਅਤੇ ਗੁਰੂ ਚੇਲੇ ਦੀ ਨਵੇਕਲੀ ਪਰੰਪਰਾ ਨੇ ਸਦੀਆਂ ਪੁਰਾਣੀਆਂ ਰੀਤਾਂ ਨੂੰ ਨਵਾਂ ਰੂਪ ਦਿੱਤਾ ਹੈ। ਗੁਰੂ ਪ੍ਰੇਮੀ ਭਾਈ ਲਹਿਣਾ ਜੀ ਸਿੱਖੀ ਵਿਚ ਪਰਪੱਕ ਹੋ ਕੇ ਜਦੋਂ ਗੁਰੂ ਦਾ ਅੰਗ ਬਣ ਜਾਂਦੇ ਹਨ ਤਾਂ ਉਹ ਗੁਰਗੱਦੀ ਨੂੰ ਅੱਗੇ ਤੋਰਦੇ ਹਨ। ਖ਼ਾਲਸਾ ਗੁਰੂ ਅਮਲ ਵਿਚ ਪੂਰਨ ਹੋ ਕੇ ਗੁਰੂ ਰੂਪ ਬਣ ਜਾਂਦਾ ਹੈ ਅਤੇ ਖ਼ਾਲਸੇ ਦੇ ਆਦੇਸ਼ ਦੀ ਪਾਲਣਾ ਕਰਕੇ ਗੁਰੂ ਗੋਬਿੰਦ ਸਿੰਘ ਜੀ ਇਸ ਸਿਧਾਂਤ ਨੂੰ ਜੱਗ ਜਾਹਰ ਕਰ ਦਿੰਦੇ ਹਨ। ਇਸੇ ਲੜੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦਾ ਆਦੇਸ਼ ਦੇ ਕੇ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਗੁਰੂ ਸਿਧਾਂਤ ਨੂੰ ਅਮਲੀ ਰੂਪ ਦੇ ਦਿੰਦੇ ਹਨ। ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰੂ ਰੂਪ ਵਿਚ ਪ੍ਰਗਟ ਹੋਣ ਤੱਕ ਦਾ ਗੁਰੂ ਅਮਲ ਸਿੱਖ ਪਛਾਣ ਦੇ ਵਿਕਾਸ ਦਾ ਦੌਰ ਹੈ। ਇਸ ਲਗਾਤਾਰਤਾ ਵਿਚ ਸਿੱਖ ਸੰਸਥਾਵਾਂ ਅਤੇ ਸਿੱਖੀ ਨੇ ਆਪਣੇ ਵਿਕਾਸ ਦੀਆਂ ਮੰਜਿਲਾਂ ਪੂਰੀਆਂ ਕੀਤੀਆਂ ਹਨ। ਖ਼ਾਲਸਾ ਸਿਰਜਨਾ ਇਸ ਅਮਲ ਦਾ ਹਿੱਸਾ ਹੈ।

ਪਛਾਣ ਅਤੇ ਧਰਮ ਦੇ ਆਪਸੀ ਰਿਸ਼ਤੇ ਬਾਰੇ ਵਿਸਥਾਰ ਵਿਚ ਹੰਸ ਮੋਲ ਨੇ ਚਰਚਾ ਕੀਤੀ ਹੈ। ਆਪਣੀ ਪੁਸਤਕ Identity and the Sacred ਵਿਚ ਉਸਨੇ ਪਵਿੱਤਰਤਾ (ਧਰਮ) ਨੂੰ ਪਛਾਣ ਦਾ ਕੇਂਦਰ ਮੰਨਿਆ ਹੈ। ਉਸਨੇ ਪਵਿੱਤਰਤਾਵਾਦ ਦੇ ਲਈ ਮੰਤਵੀਕਰਨ, ਵਚਨਬੱਧਤਾ, ਸੰਸਕਾਰ ਅਤੇ ਮਿੱਥ ਚਾਰ ਪ੍ਰਮੁੱਖ ਲੱਛਣ ਮੰਨੇ ਹਨ। (1976;15) ਇਸ ਪੱਖ ਤੋਂ ਵੇਖਿਆ ਜਾਵੇ ਤਾਂ ਸਿੱਖ-ਪੰਥ ਦੀ ਉਸਾਰੀ ਲਈ ਗੁਰੂ ਨਾਨਕ ਸਾਹਿਬ ਨੇ ਆਪਣਾ ਮੰਤਵ ਮੁੱਢ ਵਿਚ ਹੀ ਸਪਸ਼ਟ ਕਰ ਦਿੱਤਾ

ਸੀ ਕਿਉਂਕਿ ਉਸ ਸਮੇਂ ਦਿਆਂ ਪ੍ਰਚਲਤ ਧਾਰਮਕ ਪਰੰਪਰਾਵਾਂ, ਫੋਕੀਆਂ ਰਸਮਾਂ ਵਿਚ ਗ੍ਰਸਤ ਹੋ ਗਈਆ ਸਨ ਅਤੇ ਧਰਮ ਪੰਖ ਲਗਾ ਕੇ ਉੱਡ ਗਿਆ ਸੀ। ਲੋਕ ਨਵੇਂ ਮੁਕਤੀ ਮਾਡਲ ਦੀ ਤਲਾਸ਼ ਵਿਚ ਸਨ ਗੁਰੂ ਜੀ ਨੇ ਨਾਮ ਨਾਲ ਵਚਨਬੱਧ ਪਵਿੱਤਰ ਭਾਈਚਾਰੇ ਦੀ ਉਸਾਰੀ ਦਾ ਲਕਸ਼ ਪੇਸ਼ ਕੀਤਾ ਸੀ ਜਿਸਨੂੰ ਪ੍ਰਵਾਨ ਕਰਕੇ ਲੋਕਾਂ ਨੇ ਸਦੀਆ ਪੁਰਾਣੀਆਂ ਪਰੰਪਰਾਵਾਂ ਨੂੰ ਨਵੇਂ ਸੰਸਕਾਰਾਂ ਵਿਚ ਪਲਟ ਦਿੱਤਾ ਸੀ ਅਤੇ ਇਸ ਦੁਆਲੇ ਨਵੀਂ ਸਿੱਖ ਮਿੱਥ ਦੀ ਸਿਰਜਨਾ ਹੋਈ ਹੈ। ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਸਿੱਖ ਗੁਰਬਾਣੀ ਦਾ ਗਾਇਨ ਕਰਨ ਲਈ ਸੰਗਤ ਰੂਪ ਵਿਚ ਇੱਕਠੇ ਹੋਣੇ ਸ਼ੁਰੂ ਹੋ ਗਏ ਸਨ। ਸੰਗਤ ਦਾ ਬਿਨਾਂ ਕਿਸੇ ਭੇਦ-ਭਾਵ ਜਾਂ ਊਚ-ਨੀਚ ਤੋਂ ਇਕੱਠੇ ਬੈਠਣਾ ਸਿੱਖ ਪੰਥ ਦੀ ਭਾਈਚਾਰਕ ਅਤੇ ਨਿਆਰੀ ਸਾਂਝ ਦਾ ਅਧਾਰ ਸੀ। ਸਿੱਖੀ ਨੂੰ ਭਾਈਚਾਰਕ ਰੂਪ ਦੇਣ ਲਈ ਗੁਰੂ ਸਾਹਿਬਾਨ ਵਲੋਂ ਸ਼ੁਰੂ ਕੀਤੀ ਸੰਗਤ ਦੀ ਪਰੰਪਰਾ ਸਿੱਖ ਸੰਗਤ ਵਜੋਂ ਵਿਕਸਤ ਹੋਈ ਹੈ।

ਗੁਰਸਿੱਖਾਂ ਨੂੰ ਦੱਸੀ ਰਹਿਤ ਵਿਚ ਗੁਰੂ ਦੇ ਉਪਦੇਸ਼ ਨੂੰ ਹਰ ਪਲ ਚੇਤੇ ਰੱਖਣਾ ਅਤੇ ਇਸਨੂੰ ਅਮਲੀ ਜੀਵਨ ਵਿਚ ਲਾਗੂ ਕਰਨ ਲਈ ਕਿਹਾ ਗਿਆ ਹੈ ਜੋ ਸਿੱਖੀ ਵਿਚ ਵਚਨਬੱਧਤਾ ਦਾ ਸਿੱਖਰ ਹੈ। ਓਟੋ (Otto) ਨੇ ਸੰਪੂਰਨ ਸਮਰਪਨ ਅਤੇ ਖਿੱਚ ਨੂੰ ਧਰਮ ਦੇ ਜ਼ਰੂਰੀ ਤੱਤ ਮੰਨਿਆ ਹੈ। ਗੁਰੂ ਦੇ ਨਾਮ ਨੂੰ ਜਪਣ ਦੇ ਨਾਲ-ਨਾਲ ਗੁਰੂ ਦਰਸ਼ਨ ਦੀ ਖਿਚ ਨੇ ਗੁਰੂ ਦੇ ਸਿੱਖਾਂ ਨੂੰ ਇਕਠੇ ਹੋਣ ਦਾ ਅਧਾਰ ਮੁਹੱਈਆ ਕਰਵਾਇਆ ਹੈ। ਗੁਰੂ ਦਰਸ਼ਨ ਅਤੇ ਗੁਰੂ ਵਿਚਾਰ ਲਈ ਇਕੱਠੀ ਹੁੰਦੀ ਸਿੱਖ ਸੰਗਤ ਨੂੰ ਇਕਜੁੱਟ ਰੱਖਣ ਲਈ ਸਿੱਖ ਰਹਿਤ ਵਿਕਸਤ ਹੋਈ ਹੈ। ਸਿੱਖਾਂ ਦੇ ਮਨਾਂ ਵਿਚ ਗੁਰੂ ਦੇ ਦਰਸ਼ਨਾਂ ਲਈ ਪੈਦਾ ਹੁੰਦੀ ਖਿੱਚ ਨੂੰ ਪੇਸ਼ ਕਰਦੇ ਗੁਰੂ ਰਾਮਦਾਸ ਜੀ ਦਸਦੇ ਹਨ ਕਿ ਪ੍ਰਭੂ ਦੇ ਦਰਸ਼ਨ ਤੋਂ ਬਿਨਾਂ ਨੈਣਾਂ ਵਿਚ ਨੀਂਦ ਨਹੀਂ ਆਉਂਦੀ ਇਥੋਂ ਤਕ ਕਿ ਦੇਹੀ ਦੇ ਸਭ ਤੋਂ ਬਾਰੀਕ ਅੰਗ ਕੇਸਾਂ (ਰੋਮਾਂ) ਅਤੇ ਸੂਖਮ ਅੰਗਾਂ ਜਿਵੇਂ ਹਿਰਦੇ ਵਿਚ ਪ੍ਰਭੂ ਤੋਂ ਵਿਛੋੜੇ ਦੀ ਤੜਪ ਮਹਿਸੂਸ ਹੁੰਦੀ ਹੈ :

> "ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ ॥
> ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਾਈਆ ॥
> (ਸ੍ਰੀ ਗੁਰੂ ਗ੍ਰੰਥ ਸਾਹਿਬ, 836)"।

ਸਿੱਖਾਂ ਵਿਚ ਗੁਰੂ ਦੇ ਦਰਸ਼ਨਾਂ ਲਈ ਤੀਬਰ ਤਾਂਘ ਦਾ ਪ੍ਰਗਟਾਵਾ ਗੁਰੂ ਰਾਮਦਾਸ ਦੇ ਸਪੁੱਤਰ ਅਰਜਨ (ਗੁਰੂ) ਜੀ ਨੇ ਗੁਰੂ ਸਾਹਿਬ ਨੂੰ ਲਿਖੀਆਂ ਚਿੱਠੀਆਂ ਵਿਚ ਇਸ ਤਰ੍ਹਾਂ ਕੀਤਾ ਹੈ :

> "ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
> ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥
> ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ (ਸ੍ਰੀ ਗੁਰੂ ਗ੍ਰੰਥ ਸਾਹਿਬ 96)

ਗੁਰੂ ਦਰਸ਼ਨ ਸਿੱਖ ਪਰੰਪਰਾ ਅਤੇ ਸਿੱਖ ਰਹਿਤ ਦਾ ਇਕ ਅਜਿਹਾ ਮਹੱਤਵਪੂਰਨ ਪਹਿਲੂ ਹੈ ਜਿਸਨੂੰ ਅਸੀਂ ਸਿੱਖ ਜੀਵਨ ਦਾ ਕੇਂਦਰੀ ਧੁਰਾ ਵੀ ਕਹਿ ਸਕਦੇ ਹਾਂ। ਭਾਈ ਲਹਿਣਾ ਜੀ ਦੇ ਮਨ ਵਿਚ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਲਈ ਪੈਦਾ ਹੋਈ ਖਿੱਚ ਅਤੇ ਗੁਰੂ ਮੇਲ ਰਾਹੀਂ ਗੁਰੂ ਅੰਗਦ ਬਣਨ ਦੇ ਸਫਰ ਵਿਚ ਵੀ ਮੁੱਖ ਭੂਮਕਾ ਗੁਰੂ ਦਰਸ਼ਨ ਨੇ ਨਿਭਾਈ ਹੈ। ਭਾਈ ਲਹਿਣਾ ਜੀ ਨੂੰ ਗੁਰੂ ਦਰਸ਼ਨ ਨਾਲ ਅਜਿਹਾ ਚਾਨਣ ਹੋਇਆ ਜਿਸ ਨਾਲ ਉਹਨਾਂ ਦੇ ਜੀਵਨ ਵਿਚੋਂ ਅੰਧਕਾਰ ਤਾਂ ਦੂਰ ਹੋਏ ਹੀ ਸਗੋਂ ਉਹ ਖੁਦ ਇਸ ਚਾਨਣ ਦੀ ਜੋਤ ਬਣ ਗਏ। ਗੁਰੂ ਜੋਤਿ ਦੀ ਕਾਇਆਪਲਟੀ ਦੇ ਇਸ ਸਫਰ ਵਿਚ ਵਿਕਾਸ ਦਾ ਸਫਰ ਵੀ ਨਿਰੰਤਰ ਚਲਦਾ ਰਿਹਾ ਹੈ । ਸਿੱਖ ਜੀਵਨ ਜਾਚ ਦੀ ਵਿਲੱਖਣਤਾ ਦੇ ਇਸ ਸਫਰ ਲੱਗਭਗ ਦੋ ਸਦੀਆਂ ਤੋਂ ਵੱਧ ਸਮੇਂ ਤੱਕ ਚੱਲਦਾ ਰਿਹਾ ਹੈ ਜਿਸ ਵਿਚ ਗੁਰ ਪ੍ਰੇਮ, ਗੁਰੂ ਛੋਹ ਅਤੇ ਗੁਰੂ ਮਿਹਰ ਨਾਲ ਸਿੱਖ ਬਖਸ਼ਿਸ਼ਾਂ ਪ੍ਰਪਾਤ ਰਹੇ ਹਨ । ਸਿੱਖ ਰਹਿਤ ਵਿਚ *ਚਰਨ ਪਹੁਲ* ਤੋਂ ਮਿਲਦੀ ਤਾਜ਼ਗੀ ਸਿੱਖ ਭਾਈਚਾਰੇ ਦੀ ਬਣਤਰ ਦਾ ਅਧਾਰ ਬਣੀ ਜਿਸਤੋਂ ਸਿੱਖ ਸੰਗਤ ਅਤੇ ਸੰਗਤ ਤੋਂ ਖ਼ਾਲਸਾ ਹੋਂਦ ਵਿਚ ਆਇਆ ਹੈ।

ਖ਼ਾਲਸਾਈ ਰਹਿਤ ਤੋਂ ਪਹਿਲਾਂ *ਚਰਣ ਪਹੁਲ* ਦੀ ਰੀਤ ਸਿੱਖਾਂ ਨੂੰ ਧਾਰਮਕ ਤੌਰ ਤੇ ਇਕਠੇ ਹੋਣ ਦਾ ਅਧਾਰ ਬਣੀ ਸੀ ਕਿਉਂਕਿ ਪਹੁਲ ਲੈ ਕੇ ਹਰ ਕੋਈ ਸਿੱਖ ਭਾਈਚਾਰੇ ਵਿਚ ਸ਼ਾਮਲ ਹੋ ਸਕਦਾ ਸੀ। ਚਰਣ ਪਹੁਲ ਦੀ ਇਸ ਪਰੰਪਰਾ ਨੂੰ ਗੁਰੂ ਗੋਬਿੰਦ ਸਾਹਿਬ ਨੇ ਖੰਡੇ ਦੀ ਪਹੁਲ ਵਿਚ ਬਦਲ ਕੇ ਸਿੱਖ ਰਹਿਤ ਨੂੰ ਮੁਕੰਮਲ ਕਰ ਦਿੱਤਾ ਹੈ । ਅਜੋਕੇ ਸਮੇਂ ਵਿਚ ਸਿੱਖਾਂ ਵਿਚ ਅੰਮ੍ਰਿਤ ਦੀ ਪਰੰਪਰਾ ਪ੍ਰਚਲਤ ਹੈ। ਅੰਮ੍ਰਿਤ ਸਿੱਖੀ ਧਾਰਨ ਦੀ ਰਸਮ ਹੀ ਨਹੀਂ ਹੈ ਸਗੋਂ ਸਿੱਖ-ਪੰਥ ਦੀ ਲਗਾਤਾਰਤਾ ਦਾ ਸਿਖਰ ਹੈ। ਇਸ ਰਾਹੀਂ ਮਨੁੱਖ ਗੁਰੂ ਨਾਲ ਜੁੜ ਕੇ ਗੁਰੂ ਰੂਪ ਹੋ ਜਾਂਦਾ ਹੈ ਕਿਉਂਕਿ ਸਿੱਖਾਂ ਲਈ ਗੁਰੂ ਹੀ ਇਕੋ-ਇਕ ਆਸਰਾ ਹੈ। ਗੁਰਬਾਣੀ ਵਿਚ ਗੁਰੂ ਨਾਲ ਪ੍ਰੇਮ ਪਾਉਣ ਦਾ ਰਸਤਾ ਦੱਸਿਆ ਗਿਆ ਹੈ

ਸਿਧਾਂਤਕ ਅਤੇ ਇਤਿਹਾਸਕ ਤੱਥਾਂ ਦੀ ਰੋਸ਼ਨੀ ਵਿਚ ਵੇਖਿਆ ਜਾਵੇ ਤਾਂ ਸਿੱਖ ਅਤੇ ਖਾਲਸਾ ਪਛਾਣ ਦਾ ਸਿਧਾਤਕ ਅਧਾਰ ਇਕੋ ਹੈ। ਅਸੀਂ ਇਹ ਵੀ ਕਹਿ ਸਕਦੇ ਹਾਂ ਕਿ ਦੋਵਾਂ ਵਿਚ ਕਿਸੇ ਕਿਸਮ ਦਾ ਵਿਖਰੇਂਵਾ ਨਹੀਂ ਹੈ ਕਿਉਂਕਿ ਹਰ ਸਿੱਖ ਅੰਮ੍ਰਿਤ ਛੱਕਣ ਉਪਰੰਤ ਖਾਲਸਾ ਬਣ ਸਕਦਾ ਹੈ ਅਤੇ ਖਾਲਸਾ ਆਪਣੇ ਆਪ ਵਿਚ ਸਿੱਖ ਹੁੰਦਾ ਹੈ ।

ਹਵਾਲੇ


1. *ਸ੍ਰੀ ਸਰਬਲੋਹ ਗ੍ਰੰਥ ਸਾਹਿਬ:ਸ੍ਰੀ ਮੁਖ ਵਾਕ ਪਾ 1●;* ਸੰਪਾ/ਪ੍ਰ, ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜੀ ਜਥੇਦਾਰ ਛਿਆਨਵੇ ਕ੍ਰੋੜੀ, ਸ੍ਰੀ ਅਨੰਦਪੁਰ ਸਾਹਿਬ
2. ਸ੍ਰੀ ਗੁਰੂ ਗੰਥ ਸਾਹਿਬ (1994) *ਸੰਥਿਆ ਸੈਚੀਆਂ,* ਭਾਗ ਪਹਿਲਾ ਅਤੇ ਦੂਜਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।
3. ਜੇ. ਐਸ. ਗਰੇਵਾਲ (2●●2) "ਮੁੱਢਲੇ ਸਿੱਖ-ਇਤਿਹਾਸ ਵਿਚ ਕਾਰਜਸ਼ੀਲ ਸਿਧਾਂਤ" ਸੰਪਾ. ਜੇ. ਐਸ. ਗਰੇਵਾਲ, ਇੰਦੂ ਬਾਂਗਾ,*ਖਾਲਸਾ:ਇਤਿਹਾਸ ਅਤੇ ਵਿਚਾਰਧਾਰ,* ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਪੰਨੇ 23-31
4. ਜੋਧ ਸਿੰਘ, ਭਾਈ (1982) *ਗੁਰੂ ਨਾਨਕ ਤੇ ਭਾਰਤੀ ਦਰਸ਼ਨ,* ਪੰਜਾਬੀ ਯੂਨੀਵਰਸਿਟੀ, ਪਟਿਆਲਾ।
5. ਭਾਈ ਗੁਰਦਾਸ (2●●5) *ਵਾਰਾਂ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ
6. ਭਾਈ ਵੀਰ ਸਿੰਘ, ਸੰਪਾ. (1997) *ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ,* ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ।
7. English-Punjabi Dictionary (2002 6th ed.) Punjabi University, Patiala
8. Mcleod, W.H (1999) *Sikhs and Sikhism: Guru Nanak and the Sikh Religion,Early Sikh Tradition, The Evolution of the Sikh Community,Who is a Sikh,* Oxford University Press, New Delhi.
9. Mol, Hans (1976) *Identity and Sacred:A sketch for a new social-scientific theory of religion*, Basil Blackwell, Oxford.
10. Oberoi, Harjot (1995) *The Constuction of religious Boundaries: Culture,Identity and Diversity in the Sikh Tradition,* Oxford University press, New Delhi
11. Otto, Rudolf, trs., John W. Harvey (1976) *The Idea of the Holy:An Inquiry into the non-rational factor in the idea of the divine and its relation to the rational,*A Galaxy Book, New York.


¤